ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਬਾਲ ਸਿੱਖਿਆ

## ਦੂਸਰੀ ਜਮਾਤ

ਲੇਖਕ
ਮਾਸਟਰ ਨਿਹਾਲ ਸਿੰਘ

ਪ੍ਰਕਾਸ਼ਕ
ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਬਾਲ ਸਿੱਖਿਆ

ਦੂਸਰੀ ਜਮਾਤ

ਲੇਖਕ
ਮਾਸਟਰ ਨਿਹਾਲ ਸਿੰਘ

ਪ੍ਰਕਾਸ਼ਕ
ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ

ਸਾਲ - 2000

ਪਹਿਲੀ ਵਾਰ - 1000

## ਸਮਰਪਣ

ਸ੍ਰੀ ਸਤਿਗੁਰੂ ਅੰਗਦ ਦੇਵ ਜੀ ਨੂੰ
ਜਿਨ੍ਹਾਂ ਨੇ
ਪੰਜਾਬੀ ਭਾਸ਼ਾ ਅਤੇ ਗੁਰਮੁਖੀ-ਲਿਪੀ
ਦਾ ਪ੍ਰਚਾਰ ਅਤੇ ਪ੍ਰਸਾਰ ਕੀਤਾ ॥

# ਕੋਟਿ ਕੋਟਿ ਧੰਨਵਾਦ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ
ਜਿਹਨਾਂ ਦੀ ਅਪਾਰ ਕਿਰਪਾ ਸਦਕਾ
ਇਹ ਪੁਸਤਕ ਵਿਦਿਆਰਥੀਆਂ
ਤੱਕ ਪਹੁੰਚੀ ।

# ਅਰਦਾਸ

ਹੇ ਸਤਿਗੁਰੂ ਹੇ ਦੀਨ ਦਿਆਲ ।

ਮੈਂ ਹਾਂ ਤੇਰਾ ਬੀਬਾ ਬਾਲ ।

ਬਖ਼ਸ਼ੋ ਪ੍ਰਭ ਜੀ ਹਿੰਮਤ ਗਿਆਨ ।

ਪੜ੍ਹ ਲਿਖਕੇ ਮੈਂ ਬਣਾਂ ਮਹਾਨ ।

ਮਾਤਾ ਪਿਤਾ ਦਾ ਆਗਿਆ ਕਾਰ ।

ਬਣਾਂ ਕੌਮ ਦਾ ਸੇਵਾ ਦਾਰ ।

ਮੰਦਾ ਕਰਮ ਨਾ ਕਰਾਂ ਕਦੇ ਵੀ ।

ਸ਼ੁਭ ਕਰਮੋਂ ਨਾ ਡਰਾਂ ਕਦੇ ਵੀ ।

ਰੋਜ਼ ਸਵੇਰੇ ਕਰ ਇਸ਼ਨਾਨ ।

ਧਰਾਂ ਤੇਰੇ ਚਰਨਾਂ ਦਾ ਧਿਆਨ ।

ਹੇ ਸਤਿਗੁਰ ਜੀ ਤੇਰੇ ਪਾਸ ।

ਹੈ ਮੇਰੀ ਨਿਕੜੀ ਅਰਦਾਸ ।

# ਬੀਬੇ ਬਾਲਕ

ਬੀਬੇ ਬਾਲਕ ਸਵੇਰੇ ਉਠਦੇ ਹਨ। ਮਾਤਾ ਅਤੇ ਪਿਤਾ ਨੂੰ ਮੱਥਾ ਟੇਕਦੇ ਹਨ। ਨਹਾ ਕੇ ਪਾਠ ਕਰਦੇ ਹਨ। ਫਿਰ ਖਾਂਦੇ ਪੀਂਦੇ ਹਨ। ਸਮੇਂ ਸਿਰ ਵਿਦਿਆਲੇ ਜਾਂਦੇ ਹਨ। ਵਿਦਿਆ-ਗੁਰੂ ਦੇ ਚਰਨਾਂ ਉਤੇ ਮੱਥਾ ਟੇਕਦੇ ਹਨ। ਸਾਥੀਆਂ ਨੂੰ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਆਖਦੇ ਹਨ। ਸੱਚ ਬੋਲਦੇ ਹਨ। ਬੁਰੇ ਦੀ ਸੰਗਤ ਨਹੀਂ ਕਰਦੇ। ਸਮੇਂ ਸਿਰ ਪੜ੍ਹਦੇ ਹਨ।

# ਭਾਰਤ ਦੇਸ਼

ਮੁਸਲਮਾਨ, ਸਰਕਾਰ, ਚੰਡੀਗੜ੍ਹ, ਡਿਪਟੀ-ਕਮਿਸ਼ਨਰ

ਭਾਰਤ ਸਾਡਾ ਦੇਸ਼ ਹੈ । ਇਸ ਵਿਚ ਹਿੰਦੂ, ਸਿੱਖ, ਮੁਸਲਮਾਨ, ਈਸਾਈ ਤੇ ਹੋਰ ਧਰਮਾਂ ਵਾਲੇ ਵਸਦੇ ਹਨ । ਸਾਰੇ ਮਿਲ ਜੁਲ ਕੇ ਰਹਿੰਦੇ ਹਨ । ਦੇਸ਼ ਦਾ ਰਾਜ ਭਾਗ ਚਲਾਉਣ ਲਈ ਕੇਂਦਰੀ ਸਰਕਾਰ ਹੈ । ਉਹ ਦਿੱਲੀ ਵਿੱਚ ਹੈ । ਦਿੱਲੀ ਭਾਰਤ ਦੀ ਰਾਜਧਾਨੀ ਹੈ । ਰਾਜਾਂ ਵਿਚ ਆਪਣੀਆਂ ਸਰਕਾਰਾਂ ਹਨ । ਜਿੰਨਾਂ ਨੂੰ ਰਾਜ ਸਰਕਾਰ ਆਖਦੇ ਹਨ । ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਹੈ । ਜ਼ਿਲ੍ਹਿਆਂ ਦਾ ਮੁਖੀ ਡਿਪਟੀ ਕਮਿਸ਼ਨਰ ਹੁੰਦਾ ਹੈ । ਉਹਨਾਂ ਵਿਚ ਕਈ ਤਹਿਸੀਲਾਂ ਹੁੰਦੀਆਂ ਹਨ । ਥਾਣੇ ਹੁੰਦੇ ਹਨ । ਪਿੰਡਾਂ ਵਿਚ ਨੰਬਰਦਾਰ, ਸਰਪੰਚ ਤੇ ਪੰਚ ਹੁੰਦੇ ਹਨ । ਸਾਡਾ ਦੇਸ਼ ਮਹਾਨ ਹੈ ।

ਪਾਠ ੪

# ਗੁਰੂ ਦਾ ਸਿੱਖ

ਅੰਮ੍ਰਿਤ ਵੇਲਾ, ਮਾਂਜਦਾ, ਕਿਰਤ, ਪ੍ਰਸਾਦ,

ਰਖਿਆ, ਭਲਾਈ, ਫਰਜ਼, ਖੋਟੇ, ਪਰਦਾ,

ਗੁਰੂ ਦਾ ਸਿੱਖ ਅੰਮ੍ਰਿਤ ਵੇਲੇ ਉਠਦਾ ਹੈ । ਜਲ ਲੈ ਕੇ ਜੰਗਲ ਜਾਂਦਾ ਹੈ । ਪੰਜ ਵੇਰ ਹੱਥ ਪੈਰ ਮਾਂਜਦਾ ਹੈ । ਇਸ਼ਨਾਨ ਕਰ ਕੇ ਭੋਜਨ ਕਰਦਾ ਹੈ । ਸਵੇਰ ਸਾਰ ਬਾਣੀ ਪੜ੍ਹਦਾ ਹੈ । ਧਰਮ ਦੀ ਕਿਰਤ ਕਰਦਾ ਹੈ । ਨੰਗੇ ਨੂੰ ਕਪੜਾ ਅਤੇ ਭੁਖੇ ਨੂੰ ਪ੍ਰਸ਼ਾਦਾ ਦੇਂਦਾ ਹੈ । ਆਪਣੀ ਭਲਾਈ ਸਦਾ ਛੁਪਾਂਦਾ ਹੈ । ਦੇਸ਼ ਤੇ ਭੀੜ ਬਣੇ ਤਾਂ ਸਭ ਕੁਝ ਵਾਰ ਦੇਂਦਾ ਹੈ । ਦੂਜੇ ਦੇ ਖੋਟੇ ਕਰਮਾਂ ਤੇ ਪਰਦਾ ਪਾਂਦਾ ਹੈ । ਹਰ ਇਕ ਦੀ ਸੇਵਾ ਕਰਨੀ ਅਪਣਾ ਫਰਜ਼ ਸਮਝਦਾ ਹੈ ।

# ਪੰਜ ਪਿਆਰੇ

ਵਿਸਾਖੀ ਦਾ ਦਿਨ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦਰਬਾਰ ਲਾਇਆ। ਗੁਰੂ ਜੀ ਨੇ ਹੁਕਮ ਕੀਤਾ ਮੈਨੂੰ ਪੰਜ ਸਿਰਾਂ ਦੀ ਲੋੜ ਹੈ। ਪੰਜ ਸਿੱਖ ਉਠੇ। ਉਨ੍ਹਾਂ ਹੱਥ ਜੋੜ ਕਿਹਾ ਸਾਡੇ ਸਿਰ ਹਾਜ਼ਰ ਹਨ, ਗੁਰੂ ਜੀ ਨੇ ਉਹਨਾਂ ਦੇ ਸਿਰ ਉਤਾਰ ਦਿਤੇ, ਫੇਰ ਸਿਰ ਜੋੜ ਦਿਤੇ। ਗੁਰੂ ਜੀ ਨੇ ਉਨ੍ਹਾਂ ਦਾ ਨਾਂ ਸਿੰਘ ਰਖਿਆ। ਉਹ ਗੁਰੂ ਜੀ ਨੂੰ ਬੜੇ ਪਿਆਰੇ ਸਨ। ਉਹ ਸਿੰਘ ਸਨ :-

1. ਭਾਈ ਦਇਆ ਸਿੰਘ 2. ਭਾਈ ਧਰਮ ਸਿੰਘ 3. ਭਾਈ ਹਿੰਮਤ ਸਿੰਘ 4. ਭਾਈ ਮੁਹਕਮ ਸਿੰਘ 5. ਭਾਈ ਸਾਹਿਬ ਸਿੰਘ ਉਹਨਾਂ ਨੂੰ ਪੰਜ ਪਿਆਰੇ ਆਖਿਆ ਜਾਂਦਾ ਹੈ।

ਪਾਠ ੬

# ਪੰਜ ਕਕ਼ਾਰ

ਦਸ਼ਮੇਸ਼ ਪਿਤਾ ਪੰਥ ਸਾਜਿਆ । ਅੰਮ੍ਰਿਤ ਛਕਾਇਆ । ਤਿਆਰ ਬਰ ਤਿਆਰ ਰਹਿਣ ਵਾਸਤੇ ਪੰਜ ਕਕਾਰ ਪਹਿਨਣ ਦਾ ਹੁਕਮ ਕੀਤਾ । ਹਰ ਸਿੱਖ ਨੂੰ ਪੰਜ ਕਕਾਰਾਂ ਦਾ ਧਾਰਨੀ ਹੋਣਾ ਜ਼ਰੂਰੀ ਹੈ । ਪੰਜ ਕਕਾਰ ਇਹ ਹਨ :-

1. ਕੇਸ
2. ਕੰਘਾ
3. ਕੜਾ
4. ਕਛਹਿਰਾ
5. ਕ੍ਰਿਪਾਨ

# ਮਾਲਾ

ਰਖਵਾਲਾ, ਸੁਬ੍ਹਾ, ਧਿਆਨ, ਸੰਥਾ

ਮਾਲਾ ਭਗਤ ਜਨਾਂ ਦਾ ਗਹਿਣਾ ।
ਸਿਮਰਨ ਕਰਨਾ ਰਾਜੀ ਰਹਿਣਾ ।੧।
ਬੱਚੇ ਧੰਨ ਜੁ ਫੇਰਨ ਮਾਲਾ ।
ਸਤਿਗੁਰ ਉਨ੍ਹਾਂ ਦਾ ਰਖਵਾਲਾ ।੨।
ਮਾਰ ਚੌਕੜਾ ਜਪਦੇ ਨਾਮ ।
ਦੋਨੋਂ ਵਕਤ ਸੁਬ੍ਹਾ ਤੇ ਸ਼ਾਮ ।੩।
ਗੁਰ ਚਰਨਾਂ ਨਾਲ ਰਹਿੰਦੇ ਜੁੜੇ ।
ਮੰਦੇ ਕਰਮਾਂ ਵਲੋਂ ਮੁੜੇ ।੪।
ਧੰਨ ਪਿਤਾ ਤੇ ਧੰਨ ਹੈ ਮਾਈ ।
ਸੰਥਾ ਸੁੰਦਰ ਜਿਨ੍ਹਾਂ ਪੜ੍ਹਾਈ ।੫।
ਅੰਮ੍ਰਿਤ ਵੇਲੇ ਕਰ ਇਸ਼ਨਾਨ ।
ਗੁਰ ਚਰਨਾਂ ਦਾ ਧਰਨ ਧਿਆਨ ।੬।
ਸਤਿ-ਸੰਗਤ ਵਿਚ ਜਾਂਦੇ ਉਹ ।
ਗੁਰ ਬਾਣੀ ਨੂੰ ਗਾਂਦੇ ਉਹ ।੭।
ਬਸਤਾ ਲੈ ਜਾਂਦੇ ਪਾਠਸ਼ਾਲਾ ।
ਅੱਗੇ ਪਿੱਛੇ ਫੇਰਨ ਮਾਲਾ ।੮।

# ਧਰਮ ਦੀ ਕਿਰਤ

ਏਮਨਾਬਾਦ, ਫਕੀਰ, ਪ੍ਰਸ਼ਾਦਾ, ਸੇਵਾਦਾਰ,

ਏਮਨਾਬਾਦ, ਇੱਕ ਸ਼ਹਿਰ ਹੈ । ਉਥੇ ਇੱਕ ਸਿੱਖ, ਭਾਈ ਲਾਲੋ ਰਹਿੰਦਾ ਸੀ । ਉਹ ਧਰਮ ਦੀ ਕਿਰਤ ਕਰਦਾ ਸੀ। ਗੁਰੂ ਨਾਨਕ ਜੀ ਉਸ ਪਾਸ ਠਹਿਰੇ ਹੋਏ ਸਨ । ਓਥੇ ਹੀ ਇੱਕ ਮਲਕ ਭਾਗੋ ਵੀ ਸੀ, ਉਹ ਗਰੀਬਾਂ ਨੂੰ ਲੁੱਟਦਾ ਸੀ। ਭਾਗੋ ਨੇ ਜੱਗ ਕੀਤਾ । ਗੁਰੂ ਜੀ ਨੂੰ ਵੀ ਸੱਦਾ ਭੇਜਿਆ । ਕਈ ਫਕੀਰ ਭੋਜਨ ਖਾਣ ਗਏ । ਪਰ ਗੁਰੂ ਜੀ ਨਾ ਗਏ । ਅੰਤ ਭਾਗੋ ਦੇ ਸੇਵਾਦਾਰ ਗੁਰੂ ਜੀ ਨੂੰ ਲੈ ਗਏ ।

ਗੁਰੂ ਜੀ ਨੇ ਲਾਲੋ ਨੂੰ ਪ੍ਰਸ਼ਾਦਾ ਲਿਆਉਣ ਵਾਸਤੇ ਕਿਹਾ । ਲਾਲੋ ਘਰੋਂ ਕੋਧਰੇ ਦਾ ਪ੍ਰਸ਼ਾਦਾ ਲੈ ਆਇਆ। ਗੁਰੂ ਜੀ ਨੇ ਉਹ ਰੋਟੀ ਸੱਜੇ ਹੱਥ ਵਿੱਚ ਫੜ ਲਈ ਤੇ ਖੱਬੇ ਹੱਥ ਮਲਕ ਭਾਗੋ ਦੀਆਂ ਪੂਰੀਆਂ ਕਚੌਰੀਆਂ। ਗੁਰੂ ਜੀ ਨੇ ਦੋਹਾਂ ਹੱਥਾਂ ਨੂੰ ਘੁਟਿਆ । ਲਾਲੋ ਦੀਆਂ ਰੋਟੀਆਂ ਵਿਚੋਂ ਦੁੱਧ ਦੀਆਂ ਧਾਰਾਂ ਵਗਣ ਲੱਗ ਪਈਆਂ ਤੇ ਭਾਗੋ ਦੀਆਂ ਪੂਰੀਆਂ ਵਿੱਚੋਂ ਲਹੂ । ਗੁਰੂ ਜੀ ਬਚਨ ਕੀਤਾ-ਮਲਕ ਜੀ ! ਪਾਪ ਦੀ ਖੱਟੀ ਨਾ ਕਰਿਆ ਕਰੋ । ਪਾਪ ਦੀ ਕਮਾਈ ਲਹੂ ਬਰਾਬਰ ਹੈ, ਤੇ ਧਰਮ ਦੀ ਕਿਰਤ ਦੁੱਧ ਸਮਾਨ ਹੈ ।

# ਸੇਵਾ ਕਰੋ

ਦਰਬਾਰ, ਜੋਧੇ, ਬਖਸ਼ਿਆ, ਮਨੋਰਥ

ਇੱਕ ਸਮੇਂ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰ ਲੱਗਾ ਹੋਇਆ ਸੀ । ਸਿੱਖ ਸਾਧ, ਬੀਰ, ਜੋਧੇ ਬੈਠੇ ਸਨ । ਸਤਿਗੁਰਾਂ ਛਕਣ ਲਈ ਜਲ ਮੰਗਿਆ । ਇੱਕ ਨੌਜਵਾਨ ਉਠਿਆ । ਜਲ ਲੈ ਆਇਆ । ਗੁਰੂ ਜੀ ਨੇ ਨੌਜਵਾਨ ਦੇ ਨਰਮ ਹੱਥ ਵੇਖੇ । ਪੁਛਿਆ, ਭਾਈ ! ਤੇਰੇ ਹੱਥ ਇਤਨੇ ਕੂਲੇ ਤੇ ਨਰਮ ਕਿਉਂ ਹਨ । ਜਵਾਨ ਨੇ ਉਤੱਰ ਦਿੱਤਾ –

ਮਹਾਰਾਜ ਆਪ ਜੀ ਦਾ ਬਖਸ਼ਿਆ ਬਹੁਤ ਕੁਝ ਹੈ । ਘਰ ਕਦੀ ਕੰਮ ਨਹੀਂ ਕਰਨਾ ਪਿਆ । ਨੌਕਰ-ਚਾਕਰ ਹਨ । ਗੁਰੂ ਜੀ ਨੇ ਜਲ ਦਾ ਗਲਾਸ ਲੈਣ ਤੋਂ ਇਨਕਾਰ ਕਰ ਦਿੱਤਾ । ਬਚਨ ਕੀਤਾ – ਜਿਹੜਿਆਂ ਹੱਥਾਂ ਕਦੀ ਕਿਰਤ ਨਹੀਂ ਕੀਤੀ ਉਹਨਾਂ ਤੋਂ ਜਲ ਛਕਣਾ ਠੀਕ ਨਹੀਂ । ਜਾਹ ਹੱਥੀਂ ਕਿਰਤ ਅਤੇ ਸੇਵਾ ਕਰਨੀ ਸਿੱਖ, ਇਹ ਹੀ ਜੀਵਨ ਦਾ ਮਨੋਰਥ ਹੈ ।

ਪਾਠ ੧੦

# ਭਾਈ ਤਾਰੂ ਸਿੰਘ

ਮਾਝੇ, ਲਾਹੌਰ, ਮੁਸਲਮਾਨ, ਸੁਆਸਾਂ, ਉਸਤਰੇ,
ਅਹਿਲਕਾਰ ਚਲਾਣਾ

ਮਾਝੇ ਵਿੱਚ ਇੱਕ ਸਿੱਖ ਸੀ ਉਸਦਾ ਨਾਂ ਸੀ ਤਾਰੂ ਸਿੰਘ । ਉਸ ਵੇਲੇ ਪੰਜਾਬ ਵਿੱਚ ਮੁਗਲ ਹਾਕਮਾਂ ਦਾ ਰਾਜ ਸੀ । ਭਾਈ ਤਾਰੂ ਸਿੰਘ ਜੰਗਲਾਂ ਵਿੱਚ ਲੁਕੇ ਸਿੰਘਾਂ ਨੂੰ ਪ੍ਰਸ਼ਾਦਾ ਛਕਾਇਆ ਕਰਦਾ ਸੀ, ਲਾਹੌਰ ਦੇ ਸੂਬੇ ਨੇ ਉਸਨੂੰ ਸੱਦ ਘੱਲਿਆ । ਸੂਬੇ ਨੇ ਉਸਨੂੰ ਪ੍ਰਸ਼ਾਦਾ ਛਕਾਉਣ ਤੋਂ ਰੋਕਿਆ । ਉਸ ਨੇ ਕਿਹਾ ਇਹ ਸੇਵਾ ਹੈ, ਮੈਂ ਨਹੀਂ ਛੱਡ ਸਕਦਾ । ਸੂਬੇ ਨੂੰ ਗੁੱਸਾ ਚੜ੍ਹ ਗਿਆ। ਸੂਬੇ ਨੇ ਕਿਹਾ, ਤੂੰ ਮੁਸਲਮਾਨ ਧਰਮ ਕਬੂਲ ਕਰ ਲੈ । ਭਾਈ ਜੀ ਨੇ ਕਿਹਾ, 'ਮੇਰੀ ਸਿੱਖੀ-ਕੇਸਾਂ ਸੁਆਸਾਂ ਨਾਲ ਨਿਭੇਗੀ ।' ਸੂਬੇ ਨੇ ਕੇਸ ਕੱਟਣੇ ਚਾਹੇ ਪਰ

ਕੇਸ ਕੈਂਚੀ ਉਸਤਰੇ ਨਾਲ ਵੀ ਨਾ ਕੱਟੇ ਗਏ। ਅਖੀਰ ਮੋਚੀ ਨੂੰ ਸੱਦ ਕੇ ਖੋਪਰੀ ਸਮੇਤ ਕੇਸ ਲੁਹਾ ਦਿੱਤੇ। ਓਧਰ ਸੂਬੇ ਦਾ ਪਿਸ਼ਾਬ ਬੰਦ ਹੋ ਗਿਆ, ਕਿਸੇ ਦਵਾਈ ਨਾਲ ਅਰਾਮ ਨਾ ਆਇਆ। ਭਾਈ ਸ਼ੁਬੇਗ ਸਿੰਘ ਸੂਬੇ ਦੇ ਦਰਬਾਰ ਵਿਚ ਅਹਿਲਕਾਰ ਸੀ। ਸੂਬੇ ਨੇ ਉਸਨੂੰ ਆਪਣਾ ਦੁੱਖ ਦੱਸਿਆ। ਉਸਨੇ ਕਿਹਾ ਭਾਈ ਜੀ ਦਾ ਜੋੜਾ ਸਿਰ ਤੇ ਮਾਰੋ ਫੇਰ ਪਿਸ਼ਾਬ ਆਵੇਗਾ। ਮਰਦਾ ਕੀ ਨਹੀਂ ਕਰਦਾ, ਜਿਓਂ ਜਿਓਂ ਭਾਈ ਤਾਰੂ ਸਿੰਘ ਜੀ ਦੀ ਜੁੱਤੀ ਵੱਜੇ ਸੂਬੇ ਨੂੰ ਪਿਸ਼ਾਬ ਆਵੇ। ਉਸਨੂੰ ਏਨੀਆਂ ਜੁੱਤੀਆਂ ਪਈਆਂ ਕਿ ਸੂਬਾ ਜੁੱਤੀਆਂ ਦੀ ਮਾਰ ਨਾਲ ਹੀ ਮਰ ਗਿਆ। ਭਾਈ ਤਾਰੂ ਸਿੰਘ ਜੀ ਨੇ ਸੂਬੇ ਤੋਂ ਪਿਛੋਂ ਚਲਾਣਾ ਕੀਤਾ। ਭਾਈ ਜੀ ਦੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੀ। ਬਾਲਕੋ, ਤੁਸੀਂ ਵੀ ਅਰਦਾਸ ਕਰੋ ਕਿ ਸਾਡੀ ਸਿੱਖੀ ਕੇਸਾਂ ਸਵਾਸਾਂ ਨਾਲ ਨਿਭੇ।

# ਮਹਾਂ ਸਿੰਘ ਦੀ ਬੇਨਤੀ

ਸਬਰ, ਮਝੈਲ, ਢਾਬ, ਪੂਜਿਆ. ਬੇਦਾਵਾ

ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਦੇ ਕਿਲ੍ਹੇ ਵਿਚ ਸਿੰਘਾਂ ਸਮੇਤ ਸਨ । ਤੁਰਕਾਂ ਨੇ ਕਿਲ੍ਹੇ ਨੂੰ ਘੇਰ ਰੱਖਿਆ ਸੀ । ਕੁਝ ਮਝੈਲ ਸਿੰਘਾਂ ਗੁਰੂ ਜੀ ਨੂੰ ਬੇਦਾਵਾ ਲਿਖ ਦਿੱਤਾ । ਬੇਮੁਖ ਮਝੈਲ ਜਦ ਘਰਾਂ ਨੂੰ ਗਏ ਤਾਂ ਉਹਨਾਂ ਦੀਆਂ ਮਾਵਾਂ ਭੈਣਾਂ ਤੇ ਇਸਤਰੀਆਂ ਨੇ ਬੜੀਆਂ ਝਾੜਾਂ ਪਾਈਆਂ । ਮਾਤਾ ਭਾਗੋ ਨੇ ਆਖਿਆ "ਗੀਦੀਓ ! ਤਲਵਾਰਾਂ ਲਾਹ ਦਿਓ ਚੂੜੀਆਂ ਪਾ ਲਵੋ, ਤੁਸੀਂ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਆਏ ਹੋ ਡੁਬ ਮਰੋ ।" ਉਹਨਾਂ ਨੂੰ ਬੜੀ ਸ਼ਰਮ ਆਈ । ਆਖਰ ਉਹ ਗੁਰੂ ਜੀ ਵਾਸਤੇ ਕੁਰਬਾਨ ਹੋਣ ਲਈ ਤਿਆਰ ਹੋ ਗਏ । ਮਾਤਾ ਭਾਗੋ ਅੱਗੇ ਲੱਗ ਟੁਰੀ ਉਹ ਸਿੰਘ ਮਗਰ ਲੱਗ ਟੁਰ ਪਏ । ਉਹਨਾਂ ਵੇਖ ਲਿਆ ਸ਼ਾਹੀ ਫੌਜਾਂ ਅਜੇ ਭੀ ਗੁਰੂ ਜੀ ਦਾ ਪਿੱਛਾ ਕਰ ਰਹੀਆਂ ਸਨ ।

ਇਹਨਾਂ ਦੀਨੇ ਕਾਂਗੜ ਦੀ ਢਾਬ ਲਾਗੇ ਜਾ ਡੇਰਾ ਲਾਇਆ । ਫੌਜਾਂ ਪਾਣੀ ਦੀ ਭਾਲ ਵਿਚ ਢਾਬ ਦੇ ਲਾਗੇ ਪੁਜੀਆਂ ਤਾਂ ਸਿੰਘਾਂ ਨੇ ਇਕ ਦਮ ਹਮਲਾ ਕਰ ਦਿੱਤਾ । ਦੁਸ਼ਮਣ ਦੇ ਸਥਰ ਲਾਹ ਦਿਤੇ। ਦੁਸ਼ਮਣ ਫੌਜ ਬਹੁਤ ਵੱਡੀ ਸੀ, ਪਰ ਇੱਕ ਇੱਕ ਨੇ ਅਨੇਕਾਂ ਨੂੰ ਮਾਰ ਕੇ ਹੀ ਸ਼ਹੀਦੀਆਂ ਪਾਈਆਂ।

ਗੁਰੂ ਜੀ ਇਹ ਸਭ ਕੁਝ ਦੇਖ ਰਹੇ ਸਨ। ਜਦ ਸ਼ਾਹੀ ਫੌਜਾਂ ਪਿਛਾਂਹ ਹਟੀਆਂ ਤਾਂ ਗੁਰੂ ਜੀ ਉਥੇ ਪੁੱਜੇ। ਇੱਕ ਇੱਕ ਦਾ ਮੂੰਹ ਰੁਮਾਲ ਨਾਲ ਪੂੰਝਿਆ ਤੇ ਉਹਨਾਂ ਨੂੰ 'ਦਸ ਹਜ਼ਾਰੀ', ਵੀਹ ਹਜ਼ਾਰੀ, ਤੀਹ ਹਜ਼ਾਰੀ ਦਾ ਖਿਤਾਬ ਬਖਸ਼ਿਆ ਜਦ ਮਹਾਂ ਸਿੰਘ ਪਾਸ ਪੁੱਜੇ ਤਾਂ ਉਹ ਸਿਸਕ ਰਿਹਾ ਸੀ । ਗੁਰੂ ਜੀ ਦੋ ਜਹਾਨਾਂ ਦੀ ਬਾਦਸ਼ਾਹੀ ਦੇਣੀ ਚਾਹੀ, ਮਗਰ ਮਹਾਂ ਸਿੰਘ ਨੇ ਬੇਦਾਵਾ ਪਾੜਣ ਦੀ ਬੇਨਤੀ ਕੀਤੀ, ਗੁਰੂ ਜੀ ਨੇ ਆਪਣੇ ਚੋਲੇ ਵਿਚੋਂ ਉਹ ਕਾਗਜ਼ ਕੱਢਿਆ ਤੇ ਮਹਾਂ ਸਿੰਘ ਦੇ ਸਾਹਮਣੇ ਪਾੜ ਦਿੱਤਾ । ਸਿੰਘ ਸੁਰਖਰੂ ਹੋ ਸੱਚ ਖੰਡ ਗਿਆ ਗੁਰੂ ਜੀ ਨੇ ਟੁੱਟਿਆਂ ਨੂੰ ਮੇਲ ਕੇ ਖੁਸ਼ੀਆਂ ਬਖਸ਼ੀਆਂ ।

# ਸਿੱਖੀ ਦੀ ਮੁੜ ਸਾਜਨਾ

ਸਿੱਖਾਂ ਨੂੰ ਰਾਜ ਮਿਲ ਗਿਆ । ਪਰ ਸਿੱਖ ਧਰਮ ਛੱਡ ਬੈਠੇ । ਸਤਿਗੁਰੂ ਰਾਮ ਸਿੰਘ ਜੀ ਸਿੱਖੀ ਦੀ ਮੁੜ ਸਾਜਨਾ ਕੀਤੀ । ਉਹਨਾਂ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ।

(1) ਬਾਬਾ ਕਾਨ੍ਹ ਸਿੰਘ

(2) ਬਾਬਾ ਲਾਭ ਸਿੰਘ

(3) ਬਾਬਾ ਆਤਮਾ ਸਿੰਘ

(4) ਬਾਬਾ ਨੈਣਾਂ ਸਿੰਘ

(5) ਬਾਬਾ ਸੁੱਧ ਸਿੰਘ ।

ਇਹ ਸਿੰਘ ਸਤਿਗੁਰੂ ਜੀ ਨੂੰ ਪਿਆਰੇ ਸਨ ਅਤੇ ਸਾਨੂੰ ਵੀ ਪਿਆਰੇ ਹਨ ।

# ਕੂਕਾ

ਬਾਰੀ ਖੋਲ੍ਹਕੇ ਡਿਠਾ ਧਿਆਨ ਲਾਕੇ,
ਗੜਵਾ ਖੂਹ ਤੇ ਰਿਹਾ ਖੜਕਾ ਕੂਕਾ ।
ਠੰਡ ਵਿਚ ਨਾ ਕਦੇ ਸਰਸਾਮ ਹੋਵੇ,
ਅੱਧੀ ਰਾਤ ਨੂੰ ਲਵੇ ਨਹਾ ਕੂਕਾ ।
ਬਾਣੀ ਪੜੇ ਪ੍ਰੇਮ ਦੇ ਨਾਲ ਬਹਿਕੇ,
ਨਿਤ ਉਚੀਆਂ ਸੁਰਾਂ ਲਗਾ ਕੂਕਾ ।
ਇਹਦੇ ਸ਼ਬਦ ਦੇ ਵਿਚ ਤਾਸੀਰ ਡਾਢੀ,
ਉਡਦੇ ਪੰਛੀਆਂ ਨੂੰ ਲਏ ਬਹਾ ਕੂਕਾ ।
ਬਾਣੇ ਰੰਗ ਬਰੰਗੜੇ ਫੂਕ ਦਿਤੇ,
ਚਿੱਟੇ ਕੱਪੜੇ ਦੇਵੇ ਪਵਾ ਕੂਕਾ ।
ਲੋਕੀਂ ਸੁਖ ਆਰਾਮ ਨਾਲ ਸੌਣ ਵਾਲੇ,
ਅੱਧੀ ਰਾਤ ਨੂੰ ਦੇਵੇ ਜਗਾ ਕੂਕਾ ।
ਲੋਕੀਂ ਮਾਸ ਸ਼ਰਾਬ ਦੇ ਖਾਣ ਵਾਲੇ,
ਨਿੱਤ ਰਹਿਆ ਇਹ ਸਭ ਨੂੰ ਹਟਾ ਕੂਕਾ ।
ਪਿਛੋਂ ਲਹਿ ਜਾਵੇ ਸਭਦੇ ਰਤਨ ਸਿੰਘਾਂ,
ਜਾਂ ਫਿਰ ਸਭ ਨੂੰ ਲਏ ਬਣਾ ਕੂਕਾ ।

# ਭਰਾਵਾਂ ਦੀਆਂ ਗੱਲਾਂ - 1

ਸੌਂਪਿਆ, ਖੜਾਵਾਂ, ਤਖਤ, ਆਗਿਆ

ਰਾਮ, ਲਛਮਨ, ਭਰਤ ਸ਼ਤਰੂਘਣ ਭਰਾ ਸਨ। ਉਹਨਾਂ ਦਾ ਬੜਾ ਪਿਆਰ ਸੀ । ਰਾਮ ਜੀ ਵੱਡੇ ਸਨ। ਉਹਨਾਂ ਨੂੰ ਰਾਜ ਮਿਲਣਾ ਸੀ ਪਰ ਬਨਵਾਸ ਮਿਲ ਗਿਆ । ਰਾਮ ਜੀ ਵਣਾਂ ਨੂੰ ਗਏ। ਲਛਮਣ ਵੀ ਵਣਾਂ ਨੂੰ ਨਾਲ ਚਲਾ ਗਿਆ । ਭਰਤ ਨੂੰ ਰਾਜ ਸੌਂਪਿਆ ਗਇਆ । ਉਹ ਕਹੇ ਰਾਜ ਰਾਮ ਜੀ ਦਾ ਹੈ, ਰਾਮ ਜੀ ਰਾਜ ਕਰਨਗੇ । ਰਾਮ ਜੀ ਕਹਿਆ - ਭਰਤ ਜੀ ਰਾਜ ਤੁਸੀਂ ਕਰੋ । ਭਰਤ ਮੰਨ ਤਾਂ ਗਇਆ, ਪਰ ਤਖਤ ਤੇ ਰਾਮ ਜੀ ਦੀਆਂ ਖੜਾਵਾਂ ਰੱਖੀਆਂ । ਆਪ ਭੁੰਜੇ ਬਹਿ ਰਾਜ ਕੀਤਾ। ਉਹ ਬੜੇ ਚੰਗੇ ਭਰਾ ਸਨ । ਉਹ ਇੱਕ ਦੂਜੇ ਨੂੰ ਬੜਾ ਪਿਆਰ ਕਰਦੇ ਸਨ । ਛੋਟੇ ਵੱਡਿਆਂ ਦੀ ਆਗਿਆ ਵਿਚ ਰਹਿੰਦੇ ਸਨ ।

# ਭਰਾਵਾਂ ਦੀਆਂ ਗੱਲਾਂ - 2

ਸਤਿਗੁਰੂ, ਹੁਕਮ, ਨਿਗਾਹ, ਪ੍ਰਦੇਸ਼, ਸੰਗਤ

ਗੁਰੂ ਹਰੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ ਸਨ । ਇਹਨਾਂ ਦਾ ਆਪਸ ਵਿਚ ਬੜਾ ਪਿਆਰ ਸੀ । ਵੱਡੇ ਭਰਾ ਛੋਟੇ ਨੂੰ ਬਹੁਤ ਪਿਆਰ ਕਰਦੇ ਸਨ ਤੇ ਛੋਟੇ ਵੱਡੇ ਦੇ ਹੁਕਮ ਵਿਚ ਰਹਿੰਦੇ ਸਨ। ਅੱਗੋਂ ਨਹੀਂ ਸਨ ਬੋਲਦੇ । ਨਿਗਾਹ ਹੇਠਾਂ ਰਖਦੇ ਸਨ । ਹੁਕਮ ਵਿਚ ਰਹਿਣ ਕਾਰਣ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਦੇਸ਼ ਜਾਣ ਪਿਛੋਂ ਸੰਗਤ ਦੀ ਬਾਂਹ ਉਹਨਾਂ ਨੂੰ ਫੜਾਈ ।

# ਬਿਨਾਂ ਬੇੜੀ ਝਨਾਅ ਪਾਰ

## ਝਨਾਂ, ਭਲਿਆ, ਮਲਾਹ

ਇੱਕ ਵੇਰ ਸਤਿਗੁਰੂ ਰਾਮ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਗਏ। ਵਾਪਸ ਮੁੜ, ਮਸਤਾਨੇ ਹੋ ਗਏ। ਸੰਗੀ ਸਾਥੀਆਂ ਨੂੰ ਛੱਡ ਇਕੱਲੇ ਮੁੜ ਆਏ, ਅੱਗੇ ਦਰਿਆ ਝਨਾਅ ਆ ਗਿਆ। ਕੰਢੇ ਤੇ ਬੇੜੀ ਤਿਆਰ ਸੀ। ਮਲਾਹ ਬੇੜੀ ਭਰ ਚੁੱਕਾ ਸੀ। ਗੁਰੂ ਜੀ ਕਹਿਆ 'ਭਲਿਆ ਲੋਕਾ ! ਅਸਾਂ ਵੀ ਪਾਰ ਜਾਣਾ ਹੈ, ਬੇੜੀ ਨੂੰ ਰੋਕ ਲੈ'। ਮਲ੍ਹਾਹ ਸਤਿਗੁਰਾਂ ਨੂੰ ਕਮਲਾ ਰਮਲਾ ਜਾਣ ਕਹਿਣ ਲੱਗਾ, "ਮਸਤਾਨਿਆਂ ! ਤੂੰ ਠਹਿਰ, ਤੈਨੂੰ ਦੂਜੀ ਵੇਰ ਪਾਰ ਲੈ ਜਾਵਾਂਗਾ"। ਸਤਿਗੁਰੂ ਜੀ

ਮੌਜ ਵਿਚ ਸਨ, ਕਹਿਣ ਲੱਗੇ, ਅਸੀਂ ਤੈਥੋਂ ਪਹਿਲੋਂ ਜਾਵਾਂਗੇ" । ਇੱਕ ਰੁੱਖ ਦੀ ਟਾਹਣੀ ਤੋੜ ਲਈ ਤੇ ਪਾਣੀ ਤੇ ਮਾਰੀ ਤੇ ਮੁਖੋਂ ਬਚਨ ਕੀਤਾ ਵਰਨ ਦੇਵ ! ਅਸੀਂ ਪਾਰ ਜਾਣਾ ਹੈ । ਇਤਨਾ ਕਹਿ ਪਾਣੀ ਦੇ ਵਿਚ ਚਰਨ ਰਖ ਦਿਤੇ ਤੇ ਤੁਰ ਪਏ। ਸਤਿਗੁਰੂ ਜੀ ਉਪੱਰ ਜਾ ਰਹੇ ਸਨ, ਜਲ ਹੇਠਾਂ ਸੀ । ਬੇੜੀ ਦਾ ਮਲਾਹ ਤੇ ਪੂਰ ਹੱਕੇ-ਬੱਕੇ ਸਨ ਤੇ ਕਹਿ ਰਹੇ ਸੀ "ਇਹ ਤਾਂ ਆਪ ਅੱਲਾ ਹੈ। ਇਹਨੂੰ ਨਾਰਾਜ਼ ਕਿਉਂ ਕੀਤਾ। ਬੇੜੀ ਅੱਧ ਵਿਚਾਲੇ ਸੀ ਤੇ ਸਤਿਗੁਰੂ ਜੀ ਪਾਰ ਜਾ ਚੁੱਕੇ ਸਨ । ਦੂਜੇ ਬੰਨੇ ਦੇ ਮੁਸਾਫਰਾਂ ਨੇ ਚਰਨਾਂ ਤੇ ਸੀਸ ਰੱਖ ਖੁਸ਼ੀਆਂ ਲਈਆਂ ।

# ਸਤਿਗੁਰੂ ਬਚਪਨ ਕਥਾਵਾਂ

(ੳ)

ਦੁਆਪਰ, ਗਊਆਂ, ਕ੍ਰਿਸ਼ਨ, ਮਿੱਤਰਾਂ

ਦੁਆਪਰ ਵਿੱਚ ਕ੍ਰਿਸ਼ਨ ਜੀ ਹੋਏ ਹਨ। ਉਹਨਾਂ ਨੂੰ ਗਊਆਂ ਨਾਲ ਪਿਆਰ ਸੀ। ਉਹ ਦੁਧ ਪੀਂਦੇ ਸਨ। ਉਹ ਮੱਖਣ ਖਾਂਦੇ ਸਨ। ਕ੍ਰਿਸ਼ਨ-ਭਗਤ ਉਹਨਾਂ ਨੂੰ ਮੱਖਣ ਚੋਰ ਵੀ ਆਖਦੇ ਹਨ। ਘਨ੍ਹਈਆਂ, ਸ਼ਾਮ, ਕਾਹਨ ਵੀ ਉਹਨਾਂ ਦੇ ਨਾਮ ਹਨ। ਉਹ ਮਿੱਤਰਾਂ ਦੀ ਅਤੇ ਹਰ ਲੋੜਵੰਦ ਦੀ ਮਦਦ ਕਰਦੇ ਸਨ। ਉਹਨਾਂ ਬੜੇ ਵੱਡੇ-ਵੱਡੇ ਕੰਮ ਕੀਤੇ।

(ਅ)

ਜਪਣਾ, ਮਠਿਆਈਆਂ, ਸਾਰਿਆਂ

ਗੁਰੂ ਨਾਨਕ ਜੀ ਬਾਲ ਕਾਲ ਵਿੱਚ ਹਾਣੀਆਂ ਨਾਲ ਬਾਹਰ ਜਾਂਦੇ। ਨਾਮ ਜਪਣ ਲਈ ਕਹਿੰਦੇ, ਸੱਚ ਬੋਲਣ ਲਈ ਕਹਿੰਦੇ, ਵੰਡ ਛਕਣ ਨੂੰ ਕਹਿੰਦੇ। ਉਹਨਾਂ ਨੂੰ ਮਠਿਆਈਆਂ ਵੀ ਵੰਡਦੇ। ਉਹ ਸਾਰਿਆਂ ਨਾਲ ਬਹੁਤ ਪਿਆਰ ਕਰਦੇ।

(ੲ)

ਗੰਗਾ, ਖੇਡਦਿਆਂ ਲੜਾਈਆਂ ਉਪਕਾਰ

ਗੁਰੂ ਗੋਬਿੰਦ ਸਿੰਘ ਜੀ ਦਾ ਬਚਪਨ ਦਾ ਨਾਮ ਗੋਬਿੰਦ ਰਾਇ ਸੀ । ਬਾਲ ਉਮਰ ਵਿੱਚ ਉਹਨਾਂ ਸੋਨੇ ਦੇ ਕੜੇ ਪਾਏ ਹੋਏ ਸਨ । ਪਟਨੇ ਵਿਚ ਰਹਿੰਦੇ ਸਨ । ਗੰਗਾ ਨਦੀ ਤੇ ਖੇਡਣ ਗਏ, ਖੇਡਦਿਆਂ ਇਕ ਕੜਾ ਗੰਗਾ ਵਿਚ ਸੁਟ ਦਿੱਤਾ। ਘਰ ਆਏ ਤਾਂ ਮਾਤਾ ਪੁਛਿਆ, "ਕਾਕਾ ਕੜਾ ਕਿੱਥੇ ਹੈ ?" ਗੁਰੂ ਜੀ ਮਾਤਾ ਜੀ ਨੂੰ ਨਾਲ ਲੈ ਗੰਗਾ ਤੇ ਗਏ । ਮਾਤਾ ਜੀ ਪੁਛਿਆ ਕਾਕਾ ਕੜਾ ਕਿਥੇ ਸੁਟਿਆ ਸੀ । ਗੁਰੂ ਜੀ ਦੂਜਾ ਕੜਾ ਗੰਗਾ ਵਿੱਚ ਸੁਟਦਿਆਂ ਕਹਿਆ, ਮਾਤਾ ਜੀ ! ਓਥੇ ਸੁਟਿਆ ਸੀ ।

ਗੁਰੂ ਜੀ ਹਾਣੀਆਂ ਦੀਆਂ ਢਾਣੀਆਂ ਬਣਾ ਝੂਠੀ-ਮੂਠੀ ਦੀਆਂ ਲੜਾਈਆਂ ਵੀ ਲੜਿਆ ਕਰਦੇ ਸਨ ।

(ਸ)

ਖੇਡਦਿਆਂ, ਮਦਦ, ਹਾਣੀਆਂ

ਗੁਰੂ ਰਾਮ ਸਿੰਘ ਜੀ ਬਾਲ ਉਮਰ ਵਿੱਚ

ਹਾਣੀਆਂ ਨਾਲ ਖੇਡਦੇ ਸਨ ਉਹਨਾਂ ਨੂੰ ਮਾਲਾ ਦੇਂਦੇ ਸਨ । ਉਹਨਾਂ ਨੂੰ ਨਾਮ ਜਪਣ ਲਈ ਆਖਿਆ ਕਰਦੇ ਸਨ । ਛੋਟੇ ਭਰਾ ਬੁਧ ਸਿੰਘ ਜੀ ਜੇ ਖੇਡਦਿਆਂ ਹਾਰਨ ਲਗਦੇ ਤਾਂ ਸਤਿਗੁਰੂ ਜੀ ਉਹਨਾਂ ਦੀ ਮਦਦ ਕਰ ਜਿਤਾ ਦਿਆ ਕਰਦੇ ਸਨ ।

(ਹ)

ਹਾਣੀਆਂ, ਪੰਜ ਗਰੰਥੀ, ਅਖੰਡ ਪਾਠ

ਸਤਿਗੁਰੂ ਪ੍ਰਤਾਪ ਸਿੰਘ ਜੀ ਬਾਲ ਕਾਲ ਵਿੱਚ ਬੜੇ ਤੇਜ਼ ਸਨ । ਉਹ ਬੜੇ ਪੱਕੇ ਇਰਾਦੇ ਵਾਲੇ ਸਨ । ਕਈ ਵੇਰ ਹਾਣੀਆਂ ਨੂੰ ਨਾਲ ਲੈ ਪੰਜ ਗਰੰਥੀ ਦਾ ਅਖੰਡ ਪਾਠ ਟੋਰ ਦੇਂਦੇ ਸਨ । ਘਿਉ ਦੀ ਜੋਤ ਜਗਾਂਦੇ ਸਨ । ਵਾਰੀ ਵਾਰੀ ਰੌਲ ਲਾਂਦੇ ਸਨ । ਭੋਗ ਸਮੇਂ ਮਾਤਾ ਜੀ ਕੜਾਹ ਪ੍ਰਸ਼ਾਦ ਵਰਤਾਇਆ ਕਰਦੇ ਸਨ । ਮਹੀਨਾ ਮਹੀਨਾ ਇਵੇਂ ਜਾਰੀ ਰਖਦੇ ਸਨ । ਬਾਣੀ ਨਾਲ ਸਤਿਗੁਰੂ ਜੀ ਨੂੰ ਬੜਾ ਪਿਆਰ ਸੀ । ਉਹ ਨਾਮ ਵੀ ਜਪਾਂਦੇ ਸਨ ।

# ਮੁੱਖ ਧਰਮ ਅਤੇ ਉਹਨਾਂ ਦੇ ਬਾਨੀ

ਸਿੱਖ ਧਰਮ ਦੇ ਬਾਨੀ - ਸਤਿਗੁਰੂ ਨਾਨਕ ਦੇਵ ਜੀ ।

ਬੁੱਧ ਧਰਮ ਦੇ ਬਾਨੀ - ਮਹਾਤਮਾਂ ਬੁੱਧ ਜੀ ।

ਜੈਨ ਧਰਮ ਦੇ ਬਾਨੀ - ਭਗਵਾਨ ਮਹਾਵੀਰ ਜੀ ।

ਮੁਸਲਮ ਧਰਮ ਦੇ ਬਾਨੀ - ਹਜ਼ਰਤ ਮੁਹੰਮਦ ਜੀ ।

ਇਸਾਈ ਧਰਮ ਦੇ ਬਾਨੀ - ਯਿਸੂ ਮਸੀਹ ਜੀ ।

# ਹਫ਼ਤੇ ਦੇ ਦਿਨ – ਦੇਸੀ ਮਹੀਨੇ – ਅੰਗਰੇਜ਼ੀ ਮਹੀਨੇ

## ਹਫ਼ਤੇ ਦੇ ਦਿਨ

ਸੋਮਵਾਰ

ਮੰਗਲਵਾਰ

ਬੁੱਧਵਾਰ

ਵੀਰਵਾਰ

ਸ਼ੁੱਕਰਵਾਰ

ਸ਼ਨਿਚਰਵਾਰ

ਐਤਵਾਰ

| ਦੇਸੀ ਮਹੀਨੇ | ਅੰਗਰੇਜ਼ੀ ਮਹੀਨੇ |
|---|---|
| ਚੇਤਰ | ਜਨਵਰੀ |
| ਵਿਸਾਖ | ਫਰਵਰੀ |
| ਜੇਠ | ਮਾਰਚ |
| ਹਾੜ੍ਹ | ਅਪ੍ਰੈਲ |
| ਸਾਵਣ | ਮਈ |
| ਭਾਦਰੋਂ | ਜੂਨ |
| ਅੱਸੂ | ਜੁਲਾਈ |
| ਕੱਤਕ | ਅਗਸਤ |
| ਮੱਘਰ | ਸਤੰਬਰ |
| ਪੋਹ | ਅਕਤੂਬਰ |
| ਮਾਘ | ਨਵੰਬਰ |
| ਫੱਗਣ | ਦਸੰਬਰ |

# ਕਵਿਤਾ

ਸੁਹਣਿਆਂ ਦੇ ਸੋਹਣੇ ਸੁਲਤਾਨ ਗੁਰੂ ਰਾਮ ਸਿੰਘ,
ਰੱਬੀ ਜੋਤ ਸ੍ਰੀ ਭੈਣੀ ਸਾਹਿਬ ਪ੍ਰਗਟਾਈ ਏ ।
ਸਦਾ ਕੌਰ ਮਾਤਾ ਪਿਤਾ ਜੱਸਾ ਸਿੰਘ ਜੀ ਦੇ ਘਰ,
ਅਰਸ਼ਾਂ ਦੀ ਮੂਰਤੀ ਇਹ ਧਰਤੀ ਤੇ ਆਈ ਏ ।
ਪੰਚਮੀ ਪਿਆਰੀ ਦੀ ਨਿਆਰੀ ਸ਼ਾਨ ਅਜ ਹੋਈ,
ਪਹਿਨਕੇ ਬਸੰਤੀ ਸਾੜੀ ਫੁਲੀ ਨਾ ਸਮਾਈ ਏ ।
ਪ੍ਰਗਟੇ ਗੁਪਾਲ ਲਾਲ ਸਤਿਗੁਰੂ ਰਾਮ ਸਿੰਘ,
ਨਾਮਧਾਰੀ ਪੰਥ ਨੂੰ ਵਧਾਈ ਏ ! ਵਧਾਈ ਏ !

ਪਾਠ ੧੭

# ਸਤਿਗੁਰੂ ਬਚਪਨ ਕਥਾਵਾਂ

(ੳ)

ਦੁਆਪਰ, ਗਊਆਂ, ਕ੍ਰਿਸ਼ਨ, ਮਿੱਤਰਾਂ

ਦੁਆਪਰ ਵਿੱਚ ਕ੍ਰਿਸ਼ਨ ਜੀ ਹੋਏ ਹਨ। ਉਹਨਾਂ ਨੂੰ ਗਊਆਂ ਨਾਲ ਪਿਆਰ ਸੀ। ਉਹ ਦੁਧ ਪੀਂਦੇ ਸਨ। ਉਹ ਮੱਖਣ ਖਾਂਦੇ ਸਨ। ਕ੍ਰਿਸ਼ਨ-ਭਗਤ ਉਹਨਾਂ ਨੂੰ ਮੱਖਣ ਚੋਰ ਵੀ ਆਖਦੇ ਹਨ। ਘਨ੍ਹਈਆ, ਸ਼ਾਮ, ਕਾਹਨ ਵੀ ਉਹਨਾਂ ਦੇ ਨਾਮ ਹਨ। ਉਹ ਮਿੱਤਰਾਂ ਦੀ ਅਤੇ ਹਰ ਲੋੜਵੰਦ ਦੀ ਮਦਦ ਕਰਦੇ ਸਨ। ਉਹਨਾਂ ਬੜੇ ਵੱਡੇ-ਵੱਡੇ ਕੰਮ ਕੀਤੇ।

(ਅ)

ਜਪਣਾ, ਮਠਿਆਈਆਂ, ਸਾਰਿਆਂ

ਗੁਰੂ ਨਾਨਕ ਜੀ ਬਾਲ ਕਾਲ ਵਿੱਚ ਹਾਣੀਆਂ ਨਾਲ ਬਾਹਰ ਜਾਂਦੇ। ਨਾਮ ਜਪਣ ਲਈ ਕਹਿੰਦੇ, ਸੱਚ ਬੋਲਣ ਲਈ ਕਹਿੰਦੇ, ਵੰਡ ਛਕਣ ਨੂੰ ਕਹਿੰਦੇ। ਉਹਨਾਂ ਨੂੰ ਮਠਿਆਈਆਂ ਵੀ ਵੰਡਦੇ। ਉਹ ਸਾਰਿਆਂ ਨਾਲ ਬਹੁਤ ਪਿਆਰ ਕਰਦੇ।